# ਧਰਮ ਕੀ ਹੈ?

'ਧਰਮ' ਸੰਸਕ੍ਰਿਤ ਦਾ ਸ਼ਬਦ ਹੈ, ਜਿਸ ਦੇ ਅਰਥ ਹਨ ਧਾਰਨ ਕਰਨ ਵਾਲੀ ਉਹ ਵਸਤੂ, ਜਿਸਦੇ ਆਸਰੇ ਇਹ ਸਾਰਾ ਵਿਸ਼ਵ ਹੈ।

ਧਰਮ, ਮਜ਼੍ਹਬ, ਦੀਨ, ਮਤ, ਪੁੰਨ ਅਤੇ ਨੇਕੀ ਨੂੰ ਵੀ ਕਹਿੰਦੇ ਹਨ।

ਜਿਸ ਤਰ੍ਹਾਂ ਬੇੜੀ ਮਲਾਹ ਤੋਂ ਬਿਨਾਂ ਕਿਸੇ ਬੰਨੇ ਨਹੀਂ ਲੱਗ ਸਕਦੀ ਇਸੇ ਤਰ੍ਹਾਂ ਧਰਮ ਤੋਂ ਬਿਨਾਂ ਮਨੁੱਖ ਜਾਤੀ ਦਾ ਉਧਾਰ ਨਹੀਂ ਹੋ ਸਕਦਾ। ਧਰਮ ਜੀਵਨ ਲਈ ਇਕ ਮਾਰਗ ਹੈ, ਜਿਸ ਉਤੇ ਤੁਰ ਕੇ ਮਨੁੱਖ ਸਹੀ ਨਿਸ਼ਾਨੇ 'ਤੇ ਪੁੱਜ ਸਕਦਾ ਹੈ। ਪ੍ਰਿੰਸੀਪਲ ਤੇਜਾ ਸਿੰਘ ਜੀ ਲਿਖਦੇ ਹਨ ਕਿ 'ਜੀਵਨ ਦੇ ਸਭ ਤੋਂ ਚੰਗੇ ਤਰੀਕੇ ਨੂੰ ਧਰਮ ਕਹਿੰਦੇ ਹਨ। ਇਸ ਦਾ ਮਨੋਰਥ ਕੁਝ ਪ੍ਰਾਪਤ ਕਰਨਾ ਨਹੀਂ; ਸਗੋਂ ਕੁਝ ਬਣਨਾ, ਕੁਝ ਹੋਣਾ ਹੈ। ਇਸ ਦਾ ਆਦਰਸ਼ ਕਲਪਿਤ ਬਹਿਸ਼ਤ ਜਾਂ ਸਵਰਗ ਦੇ ਸੁਖਾਂ ਨੂੰ ਮਾਣਨਾ ਜਾਂ ਜ਼ਿੰਦਗੀ ਤੋਂ ਛੁਟਕਾਰਾ ਪਾਣਾ ਨਹੀਂ, ਸਗੋਂ ਜ਼ਿੰਦਗੀ ਨੂੰ ਇਉਂ ਢਾਲਣਾ ਹੈ ਕਿ ਇਸ ਵਿਚੋਂ ਵਾਹਿਗੁਰੂ ਦੇ ਦਰਸ਼ਨ ਹੋਣ।'

***ਧਰਮ ਸੰਬੰਧੀ ਕੁਝ ਪੱਛਮੀ ਵਿਦਵਾਨਾਂ ਦੀਆਂ ਰਾਵਾਂ :***

ਧਰਮ ਕੀ ਹੈ? ਇਸਦਾ ਉੱਤਰ ਇਕ ਪੱਛਮੀ ਵਿਦਵਾਨ ਇਉਂ ਦਿੰਦਾ ਹੈ : ਵਹਿਮ, ਭਰਮ ਤੇ ਪਖੰਡ ਦਾ ਨਾਂ ਧਰਮ ਨਹੀਂ। ਸਚਾਈ ਨਾਲ ਪਿਆਰ ਕਰਨਾ, ਦੁਖੀਆਂ ਦੀ ਸੇਵਾ ਕਰਨੀ, ਨਿਰਬਲਾਂ ਤੇ ਗਰੀਬਾਂ ਦੀ ਸਹਾਇਤਾ ਕਰਨੀ, ਆਜ਼ਾਦੀ ਨਾਲ ਪਿਆਰ ਕਰਨਾ, ਹਰ ਤਰ੍ਹਾਂ ਦੇ ਗ਼ੁਲਾਮੀ ਦੇ ਵਿਰੁੱਧ ਲੜਨਾ, ਦਲੇਰੀ ਤੇ ਸਾਹਸ ਨੂੰ ਵਧਾਉਣਾ, ਤੁਅੱਸਬ ਨੂੰ ਘੱਟ ਕਰਨਾ, ਮਨੁੱਖ ਮਾਤਰ ਦੇ ਭਲੇ ਲਈ ਇਸ ਢੰਗ ਨਾਲ ਜਤਨ ਕਰਨਾ, ਜਿਸ ਨਾਲ ਮਨੁੱਖ ਦੇ ਦਿਲ ਦਿਮਾਗ਼ ਨੂੰ ਤਸੱਲੀ ਹੋਵੇ, ਇਹੀ ਸੱਚਾ ਧਰਮ ਹੈ।

ਇਕ ਧਾਰਮਿਕ ਆਗੂ ਦਾ ਕਥਨ ਹੈ Moral trust in Reality,



ਹਕੀਕਤ ਉਤੇ ਇਖਲਾਕੀ ਭਰੋਸੇ ਦਾ ਨਾਂ ਹੀ ਧਰਮ ਹੈ।

ਧਰਮ ਉਹ ਪਵਿੱਤਰ ਨਿਯਮ ਹੈ ਜੋ ਸਾਡੇ ਜੀਵਨ ਨੂੰ ਬਣਾਉਂਦਾ, ਕਾਇਮ ਰੱਖਦਾ ਅਤੇ ਉਸਦੀ ਉਸਾਰੀ ਕਰਦਾ ਹੈ।

ਸਿੱਖ ਗੁਰੂ ਸਾਹਿਬਾਨ ਨੇ ਧਰਮ ਦੇ ਲੱਛਣ ਇਸ ਤਰ੍ਹਾਂ ਦੱਸੇ ਹਨ "ਮਨੁੱਖ ਅਤੇ ਉਸ ਪ੍ਰਭੂ-ਸ਼ਕਤੀ (Super Human Power) ਦੇ ਪ੍ਰਸਪਰ ਆਤਮਕ ਸੰਬੰਧ ਨੂੰ ਧਰਮ ਕਹਿੰਦੇ ਹਨ।" ਇਹ ਮਨੁੱਖੀ ਜੀਵਨ ਦਾ ਆਸ਼ਾ ਤੇ ਉਦੇਸ਼ ਪ੍ਰਦਾਨ ਕਰਦਾ ਹੈ। ਇਹਦੇ ਵਿਚ ਜਾਤੀ ਜੀਵਨ ਦੇ ਉਹ ਸਿਧਾਂਤ ਤੇ ਰਹਿਣੀ-ਬਹਿਣੀ ਦੇ ਉਹ ਨਿਯਮ ਸ਼ਾਮਲ ਹਨ, ਜਿਨ੍ਹਾਂ ਉਤੇ ਚੱਲ ਕੇ ਮਨੁੱਖ ਦੇ ਮਨ ਨੇ ਪ੍ਰਭੂ ਨਾਲ ਇਕ ਸੁਰ ਹੋਣਾ ਹੈ।

ਧਰਮ ਦਾ ਉਦੇਸ਼ ਉਸ ਅਨੰਤ ਸ਼ਕਤੀ ਦੇ ਮਾਲਕ ਪਰਮਾਤਮਾ ਨਾਲ ਇਕ-ਸੁਰ ਹੋਣਾ ਹੈ। ਕੁਝ ਰੀਤਾਂ-ਰਸਮਾਂ ਜਾਂ ਕਰਮ-ਕਾਂਡਾਂ ਨੂੰ ਨਿਭਾਅ ਲੈਣ ਵਾਲਾ ਧਰਮੀ ਨਹੀਂ ਮੰਨਿਆ ਜਾ ਸਕਦਾ, ਸਗੋਂ ਸੱਚਾ ਧਰਮ ਤਾਂ ਅੰਤਰ-ਆਤਮੇ ਇਕ ਅਜਿਹਾ ਅਨੁਭਵ ਹੈ ਜਿਸ ਦੁਆਰਾ ਪਰਮਾਤਮਾ ਸਰਬ-ਵਿਆਪੀ ਦਿਸਦਾ ਹੈ।

ਸਿੱਖ ਗੁਰੂ ਸਾਹਿਬਾਨ ਨੇ ਸਮੁੱਚੀ ਮਨੁੱਖਤਾ ਲਈ ਕੇਵਲ ਇਕੋ ਧਰਮ ਹੀ ਮੰਨਿਆ ਹੈ, ਉਹ ਹੈ ਨਾਮ ਸਿਮਰਨ ਦਾ ਧਰਮ। ਗੁਰਬਾਣੀ ਵਿਚ ਸਪੱਸ਼ਟ ਫ਼ੁਰਮਾਨ ਹੈ :

**ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥**
**ਨਾਨਕੁ ਤਾ ਕਾ ਦਾਸੁ ਹੈ, ਸੋਈ ਨਿਰੰਜਨ ਦੇਉ॥**

*(ਆਸਾ ਕੀ ਵਾਰ, ਮ: ੨, ਪੰਨਾ ੪੬੯)*

ਨਾਮ ਸਿਮਰਨ ਵਾਲਾ ਇਹ ਧਰਮ ਸਭ ਸਮਿਆਂ ਵਿਚ ਬਿਨਾਂ ਤਬਦੀਲੀ ਇਕ ਰਸ ਰਹਿੰਦਾ ਹੈ। ਜਿਹਾ ਕਿ ਗੁਰਵਾਕ ਹੈ :

**ਏਕੋ ਧਰਮੁ, ਦ੍ਰਿੜੈ ਸਚੁ ਕੋਈ॥**
**ਗੁਰਮਤਿ ਪੂਰਾ, ਜੁਗਿ ਜੁਗਿ ਸੋਈ॥**

*(ਬਸੰਤ, ਅਸਟਪਦੀ, ਮ: ੧, ਪੰਨਾ ੧੧੮੮)*

ਸਿੱਖ ਸਤਿਗੁਰੂਆਂ ਨੇ ਇਸ ਤਰ੍ਹਾਂ ਧਰਮ ਦੀ ਇਕ ਅਸਚਰਜ, ਸੁੰਦਰ, ਸੰਪੂਰਨ ਅਤੇ ਸਭ 'ਤੇ ਲਾਗੂ ਹੋਣ ਵਾਲੀ ਵਿਆਖਿਆ ਕੀਤੀ ਹੈ। ਗੁਰੂ ਅਰਜਨ ਦੇਵ ਜੀ ਧਰਮ ਦੇ ਲੱਛਣ ਬਿਆਨ ਕਰਦੇ ਹੋਏ ਫ਼ਰਮਾਉਂਦੇ ਹਨ :

**ਸਰਬ ਧਰਮ ਮਹਿ, ਸ੍ਰੇਸਟ ਧਰਮੁ॥**
**ਹਰਿ ਕੋ ਨਾਮੁ ਜਪਿ, ਨਿਰਮਲ ਕਰਮੁ॥**

*(ਗਉੜੀ, ਸੁਖਮਨੀ, ਪੰਨਾ ੨੬੬)*

**ਭਾਵ** : ਹੇ ਮਨ! ਪ੍ਰਭੂ ਦਾ ਨਾਮ ਜਪ ਤੇ ਪਵਿੱਤਰ ਆਚਰਨ ਬਣਾ। ਇਹ ਧਰਮ ਹੀ ਸਭ ਧਰਮਾਂ ਨਾਲੋਂ ਉੱਤਮ ਹੈ। ਇਸ ਅਨੁਸਾਰ ਧਰਮ ਕੇਵਲ ਪ੍ਰਲੋਕਕ ਸੁਖ ਦਾ ਸਾਧਨ ਨਹੀਂ ਰਹਿ ਜਾਂਦਾ, ਬਲਕਿ ਜੀਵਨ ਨੂੰ ਸੁਖੀ ਤੇ ਸਫ਼ਲ ਬਣਾਉਣ ਅਤੇ ਸੰਸਾਰਕ ਉੱਨਤੀ ਲਈ ਸਹਾਇਕ ਵੀ ਬਣ ਜਾਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਸਾਹਿਬ ਵਿਚ ਆਤਮਿਕ ਉੱਨਤੀ ਦੀਆਂ ਪੰਜ ਪੌੜੀਆਂ ਅਰਥਾਤ ਪੰਜ ਖੰਡ ਲਿਖੇ ਹਨ। ਪਹਿਲੀ ਆਤਮਕ ਅਵਸਥਾ ਦਾ ਨਾਂ ਧਰਮ ਖੰਡ ਰੱਖਿਆ ਹੈ, ਜਿਸ ਤੋਂ ਆਤਮਕ ਜੀਵਨ ਦੀ ਉਸਾਰੀ ਹੁੰਦੀ ਹੈ। ਇਸ ਵਿਚ ਪ੍ਰਾਕ੍ਰਿਤਕ ਰਚਨਾ ਨੂੰ ਨਿਯਮ-ਬੱਧ ਦਰਸਾਇਆ ਹੈ। ਗੁਰਦੇਵ ਫ਼ਰਮਾਉਂਦੇ ਹਨ :

**ਰਾਤੀ ਰੁਤੀ ਥਿਤੀ ਵਾਰ॥**
**ਪਵਣ ਪਾਣੀ ਅਗਨੀ ਪਾਤਾਲ॥**
**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥**
**ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥**
**ਤਿਨ ਕੇ ਨਾਮ ਅਨੇਕ ਅਨੰਤ॥**
**ਕਰਮੀ ਕਰਮੀ ਹੋਇ ਵੀਚਾਰੁ॥**
**ਸਚਾ ਆਪਿ ਸਚਾ ਦਰਬਾਰੁ॥**
**ਤਿਥੈ ਸੋਹਨਿ ਪੰਚ ਪਰਵਾਣੁ॥**
**ਨਦਰੀ ਕਰਮਿ ਪਵੈ ਨੀਸਾਣੁ॥**



**ਕਚ ਪਕਾਈ ਓਥੈ ਪਾਇ॥**
**ਨਾਨਕ ਗਇਆ ਜਾਪੈ ਜਾਇ॥** *(ਜਪੁ ਜੀ, ਪਉੜੀ ੩੪)*

**ਭਾਵ** : ਦਿਨ-ਰਾਤ, ਥਿਤਾਂ ਵਾਰ, ਰੁੱਤਾਂ, ਪਉਣ ਪਾਣੀ, ਅਗਨੀ ਆਦਿਕ ਸਾਰੀਆਂ ਚੀਜ਼ਾਂ ਕਿਸੇ ਅਣਡਿੱਠ ਦੇ ਹੁਕਮ ਵਿਚ ਹਨ, ਬੇਅੰਤ ਰਚਨਾ ਦੇ ਜੀਵ-ਜੰਤ ਉਸਦੀ ਆਗਿਆ ਵਿਚ ਹਨ। ਇਸ ਪਉੜੀ ਵਿਚ ਗੁਰੂ ਜੀ ਨੇ ਨੀਵੀਂ ਪ੍ਰਕ੍ਰਿਤਕ ਰਚਨਾ ਤੋਂ ਉੱਚੇ ਉਠਾ ਕੇ ਮਨੁੱਖ ਨੂੰ ਆਤਮਕ ਮੰਡਲ, ਸੱਚਖੰਡ ਤੱਕ ਪੁਚਾਇਆ ਹੈ। ਇਸ ਸਾਰੀ ਰਚਨਾ ਨੂੰ ਸਰਬ-ਵਿਆਪਕ ਅਤੇ ਅਟੱਲ ਨਿਯਮ 'ਧਰਮ' ਦੇ ਅਧੀਨ ਦੱਸਿਆ ਹੈ।

ਕਈ ਲੇਖਕਾਂ ਨੇ ਧਰਮ ਅਤੇ ਮਜ਼੍ਹਬ ਦੋਹਾਂ ਨੂੰ ਨਿਖੇੜਿਆ ਹੈ। ਮਜ਼੍ਹਬ ਅਰਬੀ ਦਾ ਸ਼ਬਦ ਹੈ, ਜਿਸਦੇ ਅਰਥ ਹਨ, ਰਸਤਾ। ਧਰਮ ਤੋਂ ਭਾਵ ਸਰਬ ਸਾਂਝੀਆਂ ਸਚਾਈਆਂ ਲਿਆ ਹੈ। ਜਿਹਾ ਕਿ ਵਾਹਿਗੁਰੂ ਦੀ ਹੋਂਦ ਨੂੰ ਮੰਨਣਾ, ਆਤਮਾ ਨੂੰ ਮੰਨਣਾ, ਸਚਾਈ, ਨੇਕੀ, ਪ੍ਰੇਮ ਤੇ ਸੇਵਾ ਆਦਿਕ ਗੁਣਾਂ ਨੂੰ ਧਰਮ ਕਿਹਾ ਹੈ। ਜਿਨ੍ਹਾਂ ਸਿਧਾਂਤਾਂ, ਅਸੂਲਾਂ, ਰਹਿਣੀ-ਬਹਿਣੀ ਦੇ ਨਿਯਮਾਂ ਤੇ ਚਿੰਨ੍ਹਾਂ ਆਦਿ ਰਾਹੀਂ ਹਿੰਦੂ, ਜੈਨੀ, ਬੋਧੀ, ਸਿੱਖ, ਈਸਾਈ, ਮੁਸਲਮਾਨ ਅੱਡੋ-ਅੱਡ ਮਾਲੂਮ ਹੁੰਦੇ ਹਨ ਉਸ ਨੂੰ ਮਜ਼੍ਹਬ ਕਿਹਾ ਹੈ। Religion is a system of dogmas ਭਾਵ ਮਜ਼੍ਹਬ ਨੀਯਤ ਕੀਤੇ ਹੋਏ ਸਿਧਾਂਤਾਂ ਦੀ ਇਕ ਰਹੁਰੀਤੀ ਦਾ ਨਾਂ ਹੈ।

ਪੱਛਮ ਵਿਚ ਚੂੰਕਿ ਈਸਾਈ-ਮਜ਼੍ਹਬ ਦੀ ਸਾਇੰਸ ਅਤੇ ਰਾਜਨੀਤੀ ਨਾਲ ਟੱਕਰ ਹੋਈ, ਇਸ ਲਈ ਕਈ ਸਾਇੰਸਦਾਨਾਂ ਅਤੇ ਰਾਜਸੀ ਪੁਰਸ਼ਾਂ ਨੇ ਇਸਦੀ ਵਿਰੋਧਤਾ ਵੀ ਕੀਤੀ ਹੈ ਪਰ ਇਹ ਇਕ ਸਚਾਈ ਹੈ ਕਿ ਜਦ ਤੋਂ ਮਨੁੱਖ ਬਣਿਆ ਹੈ, ਉਦੋਂ ਤੋਂ ਹੀ ਧਰਮ ਅਤੇ ਮਜ਼੍ਹਬ ਵੀ ਚੱਲਿਆ ਆਉਂਦਾ ਹੈ। ਧਰਮ ਇਕ ਮੂਲ ਤੱਤ ਤੇ ਸਚਿਆਈ ਹੈ, ਜਿਸ ਦੇ ਆਸਰੇ ਸੰਸਾਰ ਕਾਇਮ ਹੈ। ਕਈ ਆਦਮੀ ਕਹਿੰਦੇ ਹਨ ਕਿ ਜੇ ਧਰਮ ਇਕ ਆਦੀ ਤੇ ਅਟੱਲ ਸਚਿਆਈ ਹੈ ਤਾਂ ਜਿਸ ਤਰ੍ਹਾਂ

ਸਾਇੰਟੇਫਿਕ ਦੁਨੀਆਂ ਵਿਚ ਇਕ ਵਸਤੂ ਸੰਬੰਧੀ ਭਿੰਨ-ਭਿੰਨ ਸਾਇੰਸਦਾਨਾਂ ਦੇ ਤਜਰਬੇ ਤੇ ਅਨੁਭਵ ਵੱਖੋ-ਵੱਖ ਹੁੰਦੇ ਹਨ, ਇਸੇ ਤਰ੍ਹਾਂ ਧਰਮ ਦੇ ਅਨੇਕਾਂ ਅੰਗਾਂ ਵਿਚੋਂ ਜਿਸ ਜਿਸ ਪੁਰਸ਼ ਨੇ ਕਿਸੇ ਵਿਸ਼ੇਸ਼ ਅੰਗ ਜਾਂ ਕਿਸੇ ਇਕ ਸਚਾਈ ਨੂੰ ਵਧੇਰੇ ਅਪਣਾਇਆ ਹੈ, ਉਸ ਨੇ ਉਸੇ ਰੌਸ਼ਨੀ ਵਿਚ ਧਰਮ ਨੂੰ ਕਥਨ ਕੀਤਾ ਹੈ। ਜਿਸ ਤਰ੍ਹਾਂ ਵੱਖੋ-ਵੱਖ ਰੰਗਾਂ ਦੀਆਂ ਐਨਕਾਂ ਲਾ ਕੇ ਕਈ ਆਦਮੀ ਇਕੋ ਚੀਜ਼ ਨੂੰ ਕਈ ਰੰਗਾਂ ਵਿਚ ਵੇਖਦੇ ਹਨ, ਇਸੇ ਤਰ੍ਹਾਂ ਭਿੰਨ-ਭਿੰਨ ਮਹਾਂਪੁਰਸ਼ਾਂ ਨੇ ਧਰਮ ਦੇ ਰੂਪ ਨੂੰ ਦੇਖਿਆ ਤੇ ਕਥਨ ਕੀਤਾ ਹੈ।

ਇਸ ਵਕਤ ਮਨੁੱਖੀ ਸਮਾਜ ਮਾਇਆਵਾਦ, ਸਾਇੰਸ ਅਤੇ ਰਾਜਨੀਤਕ ਜੁਗ ਗਰਦੀ ਵਿਚੋਂ ਲੰਘ ਰਿਹਾ ਹੈ। ਧਰਮ ਵਲੋਂ ਰੁਚੀ ਘਟ ਰਹੀ ਹੈ ਇਸ ਲਈ ਮਾਨਸਿਕ ਅਸ਼ਾਂਤੀ ਵਧ ਰਹੀ ਹੈ, ਸੰਸਾਰ ਵਿਚ ਹਰੇਕ ਵਸਤੂ ਆਪਣੇ ਧੁਰੇ ਜਾਂ ਆਕਰਖਣ ਸ਼ਕਤੀ ਦੇ ਕੇਂਦਰ, Centre of Gravity ਦੇ ਆਸਰੇ ਖੜ੍ਹੀ ਹੈ। ਉਸ ਤੋਂ ਲਾਂਭੇ ਹੋ ਕੇ ਛਿੰਨ-ਭਿੰਨ ਹੋ ਜਾਂਦੀ ਹੈ, ਇਸੇ ਤਰ੍ਹਾਂ ਮਨੁੱਖੀ ਸਮਾਜ ਧਰਮ ਦੇ ਆਸਰੇ ਰਹਿ ਸਕਦਾ ਹੈ।

ਇਸੇ ਲਈ ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ :

**ਨਹ ਬਿਲੰਬ ਧਰਮੰ, ਬਿਲੰਬ ਪਾਪੰ, ਦ੍ਰਿੜੰਤ ਨਾਮੰ, ਤਜੰਤ ਲੋਭੰ॥**
**ਸਰਣਿ ਸੰਤੰ, ਕਿਲਬਿਖ ਨਾਸੰ, ਪ੍ਰਾਪਤੰ ਧਰਮ ਲਖ੍ਹਿਣ॥**

*(ਸਲੋਕ ਸਹਸਕ੍ਰਿਤੀ, ਮਹਲਾ ੫, ਪੰਨਾ ੧੩੫੪)*

ਧਰਮ ਕਰਨ ਵਿਚ ਦੇਰੀ ਨਾ ਕਰੋ, ਪਾਪ ਵਿਚ ਢਿੱਲ ਕਰੋ। ਨਾਮ ਨੂੰ ਦ੍ਰਿੜ੍ਹ ਕਰਨਾ, ਲੋਭ ਦਾ ਤਿਆਗ, ਗੁਰਮੁਖਾਂ ਦੀ ਸੰਗਤ ਕਰ ਕੇ ਪਾਪ ਨਾਸ਼ ਹੁੰਦੇ ਹਨ। ਇਹ ਧਰਮ ਪ੍ਰਾਪਤੀ ਦੇ ਲੱਛਣ ਹਨ।

• • • • •



## ਧਰਮ ਦੀ ਲੋੜ

ਇਨਸਾਨ ਸਮਾਜਿਕ ਜੀਵ ਹੈ ਅਤੇ ਸੁਭਾਵਕ ਹੀ ਸਮਾਜ ਵਿਚ ਰਹਿਣਾ ਪਸੰਦ ਕਰਦਾ ਹੈ। ਸਮਾਜ ਤਦ ਹੀ ਕਾਇਮ ਰਹਿ ਸਕਦਾ ਹੈ ਜੇ ਸਮੁੱਚੀ ਭਲਾਈ ਲਈ ਕੁਝ ਨਿਯਮਾਂ ਉੱਤੇ ਚੱਲਿਆ ਜਾਏ ਅਤੇ ਕਿਸੇ ਸਦਾਚਾਰਕ ਨਿਯਮਾਵਲੀ ਦੀ ਪਾਲਣਾ ਕੀਤੀ ਜਾਏ। ਸਦਾਚਾਰਕ ਨਿਯਮਾਂ ਦੀ ਪੂਰਤੀ ਲਈ ਕਈ ਰਾਜਸੀ ਕਾਨੂੰਨ ਵੀ ਬਣਾਏ ਜਾਂਦੇ ਹਨ ਪਰ ਇਹ ਸਦਾਚਾਰਕ ਨਿਯਮ ਤੇ ਕਾਨੂੰਨ ਮਨੁੱਖ ਦੀ ਅੰਦਰਲੀ ਸ਼ਖਸੀਅਤ ਨੂੰ ਘੜਨ ਵਿਚ ਹਰ ਥਾਂ ਸਹਾਈ ਨਹੀਂ ਹੁੰਦੇ। ਜਿਵੇਂ ਮਿਸਾਲ ਦੇ ਤੌਰ ’ਤੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਸਦਾਚਾਰਕ ਨਿਯਮਾਂ ਅਨੁਸਾਰ ਬੁਰਾਈਆਂ ਹਨ, ਪਰ ਇਹਨਾਂ ਤੋਂ ਬਚਣ ਲਈ ਕੇਵਲ ਸਦਾਚਾਰਕ ਨਿਯਮ ਜਾਂ ਰਾਜਸੀ ਕਾਨੂੰਨ ਦਾ ਡਰ ਬਹੁਤੀ ਮਦਦ ਨਹੀਂ ਕਰ ਸਕਦਾ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਲੋਕਾਂ ਨੂੰ ਬਚਾਉਣ ਲਈ ਰਾਜ ਦੇ ਡਰ ਤੋਂ ਬਿਨਾਂ ਕਿਸੇ ਹੋਰ ਡਰ ਦੀ ਲੋੜ ਹੈ। ਇਹ ਡਰ ਕੇਵਲ ਧਰਮ ਹੀ ਪੈਦਾ ਕਰਦਾ ਹੈ।

ਆਧੁਨਿਕ ਕਾਲ ਵਿਚ ਧਰਮ ਦੀ ਲੋੜ ਉਸੇ ਤਰ੍ਹਾਂ ਹੀ ਮਹਿਸੂਸ ਕੀਤੀ ਜਾ ਰਹੀ ਹੈ ਜਿਸ ਤਰ੍ਹਾਂ ਅੱਗੇ ਮਹਿਸੂਸ ਕੀਤੀ ਜਾਂਦੀ ਸੀ। ਸਾਇੰਸ ਦੀ ਉੱਨਤੀ ਅਤੇ ਸ਼ਿਲਪ ਵਿਗਿਆਨ ਇਨਸਾਨ ਨੂੰ ਸਵੈ-ਪੂਰਨ ਨਹੀਂ ਬਣਾ ਸਕੇ ਅਤੇ ਮਨੁੱਖੀ ਆਚਰਨ ਨੂੰ ਕਾਇਮ ਰੱਖਣ ਲਈ ਸਾਇੰਸ ਅਜੇ ਧਰਮ ਦੀ ਥਾਂ ਕੋਈ ਨਵੀਂ ਕਿਸਮ ਦਾ ਜ਼ਬਤ ਪੈਦਾ ਨਹੀਂ ਕਰ ਸਕੀ। ਨਵੀਂ ਰੋਸ਼ਨੀ ਨੇ ਮਨੁੱਖੀ ਅਤੇ ਸਮਾਜਕ ਭਲਾਈ ਨੂੰ ਮੁੱਖ ਰੱਖਣ ਦੀ ਕੋਈ ਨਵੀਂ ਨਿਯਮਾਵਲੀ ਤਿਆਰ ਨਹੀਂ ਕੀਤੀ ਜਿਹੜੀ ਧਰਮ ਦੀ ਥਾਂ ਲੈ ਸਕੇ। ਉਨ੍ਹੀਵੀਂ ਸਦੀ ਵਿਚ ਇਹ ਖਿਆਲ ਕੀਤਾ ਜਾਂਦਾ ਸੀ ਕਿ ਸਾਇੰਸ ਕੋਈ ਐਸੇ ਨਿਯਮ ਬਣਾ

ਦੇਵੇਗੀ ਪਰ ਅਜੇ ਤੀਕ ਸਾਇੰਸ ਇਸ ਵਿਚ ਅਸਫ਼ਲ ਰਹੀ ਹੈ। ਇਸ ਵੇਲੇ ਸਭ ਤੋਂ ਉੱਨਤ ਦੇਸ਼ ਐਸੇ ਫ਼ੌਜੀ ਹਥਿਆਰ ਬਣਾ ਰਹੇ ਹਨ, ਜੋ ਵਰਤੇ ਗਏ ਤਾਂ ਸਾਰੀ ਮਨੁੱਖ ਜਾਤੀ ਨੂੰ ਹੀ ਖ਼ਤਮ ਕਰ ਦੇਣਗੇ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਮਨੁੱਖੀ ਭਲਾਈ ਦਾ ਆਦਰਸ਼ ਇਸ ਵਿਗਿਆਨਕ ਉੱਨਤੀ ਨੂੰ ਕੋਈ ਅਪੀਲ ਨਹੀਂ ਕਰਦਾ ਜਾਪਦਾ। ਜੇ ਅੱਜਕੱਲ੍ਹ ਦੁਨੀਆਂ ਵਿਚ ਕੋਈ ਈਮਾਨਦਾਰੀ, ਤਰਸ, ਦਇਆ, ਭਲਮਾਣਸੀ ਜਾਂ ਸਾਊਪੁਣਾ ਹੈ ਤਾਂ ਉਹ ਕਿਸੇ ਹੋਰ ਕਾਰਨਾਂ ਕਰਕੇ ਹੈ, ਸਾਇੰਸ ਦੀ ਉੱਨਤੀ ਕਰਕੇ ਨਹੀਂ।

ਚੰਗੇ ਆਚਰਨ, ਮਨੁੱਖਤਾ, ਸਹਿਨ-ਸ਼ੀਲਤਾ, ਖਿਆਲਾਂ ਦੀ ਪਵਿੱਤਰਤਾ ਅਤੇ ਨੇਕ ਨੀਤੀ ਦੇ ਦੁਸ਼ਮਣ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਹਨ। ਸਾਇੰਸ ਨੇ ਮਨੁੱਖੀ ਇੱਛਾਵਾਂ ਨੂੰ ਘਟਾਇਆ ਨਹੀਂ ਸਗੋਂ ਵਧਾਇਆ ਹੈ। ਲੋਭ ਅਤੇ ਕ੍ਰੋਧ ਵਧੀਆਂ ਹੋਈਆਂ ਇੱਛਾਵਾਂ ਦੇ ਸੰਗੀ ਹਨ। ਇਹਨਾਂ ਦੋਹਾਂ ਨੇ ਅੱਗੇ ਨਾਲੋਂ ਵਧੇਰੇ ਡੂੰਘਾ ਰੂਪ ਧਾਰਨ ਕਰ ਲਿਆ ਹੈ। ਉਸਦਾ ਕਾਰਨ ਇਹ ਹੈ ਕਿ ਮਨੁੱਖੀ ਇੱਛਾਵਾਂ, ਲੋਭ ਅਤੇ ਕ੍ਰੋਧ ਨੂੰ ਕਾਬੂ ਕਰਨ ਲਈ ਆਤਮਕ ਕੀਮਤਾਂ ਜਾਂ ਜ਼ਮੀਰ ਦੀ ਅੰਦਰਲੀ ਆਵਾਜ਼ ਸੁਣਨ ਦੀ ਸ਼ਕਤੀ ਹੀ ਘੱਟ ਕਰ ਦਿੰਦੀਆਂ ਹਨ। ਆਧੁਨਿਕ ਸਾਇੰਸ ਦਾ ਗਿਆਨ ਕਾਮ, ਕ੍ਰੋਧ ਤੇ ਲੋਭ ਨੂੰ ਘਟਾਉਣ ਦਾ ਯਤਨ ਨਹੀਂ ਕਰਦਾ। ਇਸ ਦੇ ਉਲਟ ਇਨ੍ਹਾਂ ਨੂੰ ਵਧਾਉਣ ਦੇ ਸਾਮਾਨ ਬੜੀ ਤੇਜ਼ ਰਫਤਾਰ ਨਾਲ ਵਧਾਏ ਜਾ ਰਹੇ ਹਨ। ਕਾਮ, ਕ੍ਰੋਧ ਤੇ ਲੋਭ ਦਾ ਨੰਗਾ ਨਾਚ ਹੋ ਰਿਹਾ ਹੈ।

ਇਨ੍ਹਾਂ ਬੁਰਾਈਆਂ ਨੂੰ ਕਾਬੂ ਕਰਨ ਵਾਲੀ ਸਿਰਫ਼ ਇਕ ਚੀਜ਼ ਹੈ ਅਤੇ ਉਹ ਹੈ ਧਾਰਮਿਕ ਸੋਝੀ। ਇਹ ਆਤਮਕ ਕੀਮਤਾਂ ਦੀ ਸੋਝੀ ਪਰਮਾਤਮਾ ਦੇ ਖਿਆਲ ਅਤੇ ਰੱਬ ਦੇ ਭੈ ਵਿਚੋਂ ਪੈਦਾ ਹੁੰਦੀ ਹੈ। ਸਭਿਅਤਾ ਦੀ ਉੱਨਤੀ ਦਾ ਕਾਰਨ ਹੀ ਅਸਲ ਵਿਚ ਇਹ ਸੋਝੀ ਹੈ। ਇਹ ਵੀ ਠੀਕ ਹੈ ਕਿ ਕੁਝ ਹੱਦ ਤੀਕ ਸ਼ਰਮ ਦਾ ਡਰ ਇਨਸਾਨ ਨੂੰ ਬਦਚਲਨੀ ਤੋਂ ਰੋਕਦਾ ਹੈ ਪਰ ਇਹ ਸ਼ਰਾਰਤ ਦੀ ਜੜ੍ਹ ਨੂੰ ਨਹੀਂ



ਪਹੁੰਚਦਾ। ਇਹ ਸ਼ਰਮ ਦਾ ਡਰ ਬਾਹਰਲੀਆਂ ਹਰਕਤਾਂ ਨੂੰ ਰੋਕ ਸਕਦਾ ਹੈ, ਪਰ ਭੈੜੇ ਵਿਚਾਰਾਂ ਨੂੰ ਠੀਕ ਨਹੀਂ ਕਰ ਸਕਦਾ। ਉਸਦਾ ਕਾਰਨ ਇਹ ਹੈ ਕਿ ਸ਼ਰਮ ਦਾ ਨਿਰਭਰ ਜਨਤਕ ਰਾਏ ਉਤੇ ਹੁੰਦਾ ਹੈ। ਇਹ ਇਕ ਬਦਕਿਸਮਤੀ ਦੀ ਗੱਲ ਹੈ ਕਿ ਜਿਉਂ ਜਿਉਂ ਆਦਮੀ ਲੋਭ ਦਾ ਸ਼ਿਕਾਰ ਹੁੰਦਾ ਚਲਿਆ ਜਾਂਦਾ ਹੈ ਉਸੇ ਤਰ੍ਹਾਂ ਜਨਤਕ ਰਾਏ ਵੀ ਢਿੱਲੀ ਹੁੰਦੀ ਚਲੀ ਜਾਂਦੀ ਹੈ ਅਤੇ ਸ਼ਰਮ ਦੀ ਸੋਝੀ ਉੱਡ ਜਾਂਦੀ ਹੈ। ਜਨਤਕ ਰਾਏ ਵੀ ਅਖੀਰ ਨਿੱਜੀ ਆਚਰਨ ਵਿਚੋਂ ਹੀ ਪੈਦਾ ਹੁੰਦੀ ਹੈ। ਇਹ ਇਕ ਬੁਰਾਈ ਦੇ ਚੱਕਰ ਦੀ ਸ਼ਕਲ ਧਾਰਨ ਕਰ ਲੈਂਦੀ ਹੈ। ਭੈੜੇ ਆਚਰਨ ਵਿਚੋਂ ਭੈੜੀ ਜਨਤਕ ਰਾਏ ਪੈਦਾ ਹੁੰਦੀ ਹੈ ਅਤੇ ਭੈੜੀ ਜਨਤਕ ਰਾਏ ਵਿਚੋਂ ਭੈੜਾ ਆਚਰਨ ਪੈਦਾ ਹੁੰਦਾ ਹੈ। ਭੈੜੇ ਆਚਰਨ ਦਾ ਦਿਖਾਵਾ ਸਾਡੀਆਂ ਚੋਣਾਂ ਅਤੇ ਰਾਜਸੀ ਪ੍ਰਬੰਧ ਵਿਚ ਬੜਾ ਖੁੱਲ੍ਹਾ ਹੁੰਦਾ ਹੈ।

ਜੇ ਨਾਗਰਿਕ ਅਤੇ ਦੇਸ਼ ਦੀ ਉੱਨਤੀ ਲਈ ਆਚਰਨ ਜ਼ਰੂਰੀ ਹੈ ਤਾਂ ਸਾਨੂੰ ਉਹ ਸਾਧਨ ਸੰਭਾਲ ਕੇ ਰੱਖਣਾ ਚਾਹੀਦਾ ਹੈ ਜੋ ਇਤਿਹਾਸ ਵਿਚ ਆਚਰਨ ਨੂੰ ਉੱਚਾ ਕਰਨ ਲਈ ਸਫਲਤਾ ਨਾਲ ਵਰਤਿਆ ਜਾ ਚੁੱਕਾ ਹੈ; ਉਹ ਸਾਧਨ ਹੋਰ ਕੋਈ ਨਹੀਂ, ਧਰਮ ਹੈ। ਉਹ ਧਰਮ ਹੀ ਸੀ ਜਿਸ ਨੇ ਇਨਸਾਨ ਨੂੰ ਲੋਭ ਦੇ ਵਿਰੁੱਧ ਤਕੜਾ ਕੀਤਾ ਅਤੇ ਉਸਨੂੰ ਕਿਸੇ ਠੀਕ ਪੱਖ ਲਈ ਹਰ ਕਿਸਮ ਦੀ ਕੁਰਬਾਨੀ ਕਰਨ ਦਾ ਹੌਸਲਾ ਦਿੱਤਾ। ਸਾਡੀ ਸਭਿਅਤਾ ਅਤੇ ਸਭਿਆਚਾਰ ਦਾ ਆਧਾਰ ਹੀ ਧਾਰਮਿਕ ਸੂਝ ਹੈ। ਇਹ ਧਰਮ ਹੈ, ਜੋ ਚੰਗੇ ਖਿਆਲ ਤੇ ਆਦਤਾਂ ਪੈਦਾ ਕਰਦਾ ਹੈ ਅਤੇ ਚੰਗੇ ਕੰਮ ਕਰਨ ਲਈ ਪ੍ਰੇਰਨਾ ਦਿੰਦਾ ਹੈ। ਕਈ ਵੇਰ ਧਰਮ ਦਾ ਇਹ ਅਸਰ ਦਿੱਸ ਰਿਹਾ ਹੁੰਦਾ ਹੈ ਅਤੇ ਕਈ ਵੇਰ ਨਹੀਂ, ਪਰ ਹੁੰਦਾ ਜ਼ਰੂਰ ਹੈ। ਹਰ ਸਭਿਅਤਾ ਦੇ ਬਜ਼ੁਰਗ ਸਾਰੀ ਤਾਕਤ ਇਕ ਪਰਮਾਤਮਾ ਦੀ ਪੂਜਾ ਅਤੇ ਧਿਆਨ ਵਿਚੋਂ ਹੀ ਲੈਂਦੇ ਸਨ। ਪਰਮਾਤਮਾ ਦਾ ਧਿਆਨ ਅਤੇ ਪੂਜਾ ਉਸ ਸ਼ਕਤੀ ਦਾ ਸੋਮਾ ਹੈ, ਜਿਸ ਨਾਲ ਝੂਠੀਆਂ ਇੱਛਾਵਾਂ ਤੇ ਨੀਚ

ਵਾਸ਼ਨਾਵਾਂ ਦਾ ਮੁਕਾਬਲਾ ਕੀਤਾ ਜਾ ਸਕਦਾ ਹੈ ਅਤੇ ਸ਼ਾਂਤ-ਮਈ ਦਾ ਆਦਰਸ਼ ਸਾਹਮਣੇ ਰੱਖਿਆ ਜਾ ਸਕਦਾ ਹੈ। ਇਸ ਮੰਤਵ ਦੀ ਪੂਰਤੀ ਲਈ ਨਾ ਤਾਂ ਨਿਰੀ ਸਾਇੰਸ ਕੰਮ ਦੇ ਸਕਦੀ ਹੈ ਅਤੇ ਨਾ ਹੀ ਨਿਰੀ ਸਦਾਚਾਰਕ ਸਿੱਖਿਆ, ਜਿਸ ਦੇ ਪਿਛੇ ਕੋਈ ਡਰ (Sanction) ਨਾ ਹੋਵੇ। ਸਦਾਚਾਰਕ ਨਿਯਮ ਕੁਝ ਦੇਰ ਧਰਮ ਦੇ ਪਿਛਲੇ ਹਾਸਲ ਕੀਤੇ ਜ਼ੋਰ ਨਾਲ ਚੱਲ ਸਕਦੇ ਹਨ ਪਰ ਜ਼ਿਆਦਾ ਦੇਰ ਨਹੀਂ। ਸਦਾਚਾਰ ਸਿਰਫ਼ ਆਪਣੇ ਪੈਰਾਂ 'ਤੇ ਨਹੀਂ ਖੜੋ ਸਕਦਾ। ਸਾਇੰਸ ਦੀ ਉੱਨਤੀ ਨੇ ਧਰਮ ਦੀ ਉੱਨਤੀ ਨੂੰ ਵਧਾ ਦਿੱਤਾ ਹੈ ਕਿਉਂਕਿ ਪਦਾਰਥਕ ਉੱਨਤੀ ਧਰਮ ਤੋਂ ਬਿਨਾਂ ਇਕ ਬਹੁਤ ਖ਼ਤਰਨਾਕ ਹਥਿਆਰ ਹੈ। ਜੇ ਇਕ ਵੇਰ ਰੱਬ ਦਾ ਯਕੀਨ ਜਾਂਦਾ ਰਿਹਾ ਤਾਂ ਸ਼ੈਤਾਨੀ ਤਾਕਤਾਂ ਦੀ ਐਸੀ ਜਿੱਤ ਹੋਵੇਗੀ ਕਿ ਸਾਰੀ ਦੁਨੀਆਂ 'ਤੇ ਬੁਰਾਈਆਂ ਹੀ ਬੁਰਾਈਆਂ ਛਾਅ ਜਾਣਗੀਆਂ।

• • • • •



## ਸਿੱਖ ਧਰਮ ਤੇ ਇਸਦੇ ਸਿਧਾਂਤ

ਜਿਹੜਾ ਧਰਮ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤੋਰਿਆ ਅਤੇ ਬਾਕੀ ਨੌਂ ਗੁਰੂ ਸਾਹਿਬਾਂ ਨੇ ਪਰਚਾਰਿਆ, ਉਹੀ ਸਿੱਖੀ ਧਰਮ ਹੈ ਅਤੇ ਇਸ ਧਰਮ ਨੂੰ ਤੇ ਕੇਵਲ ਇਸ ਧਰਮ ਨੂੰ ਮੰਨਣ ਵਾਲਾ ਹੀ ਸਿੱਖ ਹੈ। ਇਹ ਗੱਲ ਇਉਂ ਵੀ ਕਹੀ ਜਾ ਸਕਦੀ ਹੈ ਕਿ "ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ) ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਾਂ ਗੁਰੂ ਸਾਹਿਬਾਂ ਦੀ ਬਾਣੀ ਤੇ ਸਿੱਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉਤੇ ਨਿਸ਼ਚਾ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿੱਖ ਹੈ।"

ਹਰੇਕ ਦੀ ਸਿੱਖਿਆ ਤੇ ਸਿਧਾਂਤ ਤਿੰਨ-ਪੱਖੇ ਹੁੰਦੇ ਹਨ। ਪਰਮਾਤਮਾ ਬਾਰੇ, ਇਨਸਾਨ ਦੀ ਨਿੱਜੀ ਹਸਤੀ ਜਾਂ ਆਪੇ ਬਾਰੇ ਅਤੇ ਸਮਾਜ ਤੇ ਸੰਸਾਰ ਬਾਰੇ।

***(ੳ) ਪਰਮਾਤਮਾ ਬਾਰੇ :***

ਪਰਮਾਤਮਾ ਇਕ ਹੈ; ਉਸ ਜਿੱਡਾ ਜਾਂ ਜਿਹਾ ਹੋਰ ਕੋਈ ਨਹੀਂ; ਉਹ ਸਦਾ ਤੋਂ ਕਾਇਮ ਹੈ ਤੇ ਸਦਾ ਹੀ ਕਾਇਮ ਰਹੇਗਾ; ਉਹ ਸੰਸਾਰ ਦਾ ਸਿਰਜਣਹਾਰ ਹੈ; ਉਹ ਨਿਰਭਉ ਤੇ ਨਿਰਵੈਰ ਹੈ; ਉਹ ਸਮੇਂ ਦੇ ਬੰਧਨਾਂ ਤੇ ਅਸਰਾਂ ਤੋਂ ਰਹਿਤ ਹੈ; ਉਹ ਸਦਾ ਜਿਉਂ ਦਾ ਤਿਉਂ ਤੇ ਨਵਾਂ-ਨਰੋਆ ਹੈ; ਉਹ ਜੂਨਾਂ ਵਿਚ ਨਹੀਂ ਪੈਂਦਾ; ਉਹ ਜੰਮਣ ਮਰਨ ਵਿਚ ਨਹੀਂ ਆਉਂਦਾ; ਇਸ ਕਰਕੇ ਕੋਈ ਜੀਵ ਜਾਂ ਇਨਸਾਨ ਉਸਦਾ ਅਵਤਾਰ ਨਹੀਂ ਹੋ ਸਕਦਾ; ਉਹ ਆਪਣੇ ਆਪ ਵਿਚ ਸੰਪੂਰਨ ਅਤੇ ਆਪਣੇ ਆਪ ਕਾਇਮ ਹੈ; ਸੱਚੇ ਗੁਰੂ ਦੀ ਮਿਹਰ ਹੋ ਜਾਵੇ ਤਾਂ ਇਨਸਾਨ ਨੂੰ ਉਸਦੀ ਪ੍ਰਾਪਤੀ ਜਾਂ ਉਸ ਨਾਲ ਮੇਲ ਹੋ

ਜਾਂਦਾ ਹੈ।

ਪਰਮਾਤਮਾ ਆਪਣੀ ਰਚਨਾ ਵਿਚ ਵਿਆਪਕ ਵੀ ਹੈ ਅਤੇ ਉਸ ਤੋਂ ਉਤਾਂਹ ਤੇ ਵੱਖਰਾ ਜਾਂ ਅਲੇਪ ਵੀ ਹੈ, ਉਹ ਸਰਬ ਸ਼ਕਤੀਮਾਨ ਤੇ ਸਰਬ ਕਲਾ ਭਰਪੂਰ ਹੈ, ਉਹ ਹਾਜ਼ਰਾ ਹਜ਼ੂਰ ਅਤੇ ਜ਼ਾਹਰਾ ਜ਼ਹੂਰ ਹੈ; ਉਹ ਇਨਸਾਨ ਦੇ ਹਰ ਖਿਆਲ ਤੇ ਫੁਰਨੇ ਅਤੇ ਹਰੇਕ ਗੁੱਝੇ ਤੋਂ ਗੁੱਝੇ ਕੰਮ ਨੂੰ ਜਾਣਦਾ ਵੇਖਦਾ ਹੈ।

ਪੁੰਨ ਅਰਥਾਤ ਚੰਗੇ, ਨੇਕ ਤੇ ਸੱਚੇ-ਸੁੱਚੇ ਕੰਮ ਕਰਨ ਵਾਲਿਆਂ ਉਤੇ ਉਹ ਖੁਸ਼ ਹੁੰਦਾ ਹੈ ਅਤੇ ਪਾਪ ਜਾਂ ਮੰਦੇ ਕੰਮ ਕਰਨ ਵਾਲਿਆਂ ਉਤੇ ਉਹ ਕਰੋਪ ਹੁੰਦਾ ਹੈ, ਪਰ ਉਹ ਬਖਸ਼ਣਹਾਰ ਵੀ ਹੈ। ਪਾਪ ਕਰ ਬਹਿਣ ਮਗਰੋਂ ਜੇ ਕੋਈ ਇਨਸਾਨ ਸੱਚੇ ਦਿਲੋਂ ਪਛਤਾਵਾ ਕਰੇ, ਮਾਫੀ ਮੰਗੇ ਅਤੇ ਅਗਾਂਹ ਲਈ ਪਾਪਾਂ ਤੋਂ ਬਚਣ ਦਾ ਪ੍ਰਣ ਧਾਰ ਲਵੇ, ਤਾਂ ਉਹ ਪਿਛਲੇ ਔਗੁਣ ਬਖ਼ਸ਼ ਦੇਂਦਾ ਹੈ ਅਤੇ ਅਗਾਂਹ ਨੂੰ ਠੀਕ ਰਾਹੇ ਪਾਉਂਦਾ ਹੈ। ਉਹ ਸੱਚੇ ਦਿਲੋਂ ਕੀਤੀ ਅਰਦਾਸ ਮੰਨਦਾ ਹੈ, ਉਹ ਆਪਣੇ ਭਗਤਾਂ ਤੇ ਧਰਮੀ ਬੰਦਿਆਂ ਦੀ ਪੈਜ ਰੱਖਦਾ ਹੈ ਤੇ ਉਨ੍ਹਾਂ ਦੇ ਕੰਮ ਸਵਾਰਦਾ ਹੈ।

***(ਅ) ਇਨਸਾਨ ਦੀ ਨਿੱਜੀ ਹਸਤੀ ਬਾਰੇ***

ਸਭ ਇਨਸਾਨ ਇੱਕੋ ਪਿਤਾ ਪਰਮਾਤਮਾ ਦੇ ਜਾਏ ਜਾਂ ਬਾਲਕ ਹਨ; ਇਨਸਾਨ ਵਿਚ ਰੱਬ ਦੀ ਜੋਤ ਹੈ, ਇਨਸਾਨੀ ਆਤਮਾ ਜੋਤ-ਸਰੂਪ ਹੈ; ਹਰੇਕ ਇਨਸਾਨ ਦੇ ਅੰਦਰ ਪਰਮਾਤਮਾ ਦਾ ਵਾਸ ਹੈ; ਪਰ ਜੀਵ ਤੇ ਪਰਮਾਤਮਾ ਵਿਚਕਾਰ ਹਉਮੈ ਦਾ ਪਰਦਾ ਜਾਂ ਕੰਧ ਹੈ, ਜਿਸ ਕਰਕੇ ਇਨਸਾਨ ਆਪਣੇ ਅੰਦਰ ਵੱਸ ਰਹੇ ਪਰਮਾਤਮਾ ਨੂੰ ਜਾਣ ਨਹੀਂ ਸਕਦਾ; ਜੀਵ ਨੂੰ ਮਨੁੱਖੀ ਦੇਹ ਜਾਂ ਸਰੀਰ ਵੱਡੇ ਭਾਗਾਂ ਤੇ ਭਗਤ ਕਮਾਈ ਦਾ ਸਦਕਾ ਮਿਲਦੀ ਹੈ; ਇਸ ਨੂੰ ਠੀਕ ਤਰ੍ਹਾਂ ਵਰਤਣ ਨਾਲ ਮੇਲ ਪ੍ਰਾਪਤ ਹੋ ਸਕਦਾ ਹੈ, ਇਹ ਸਰੀਰ ਇਕ ਭਾਰ ਜਾਂ ਸਰਾਪ ਨਹੀਂ; ਇਸਨੂੰ ਭੁੱਖਿਆਂ ਰੱਖ ਕੇ ਤੇ ਨਿਤਾਣਾ ਕਰਕੇ ਇਸ



ਤੋਂ ਛੁਟਕਾਰਾ ਪਾਉਣ ਦੇ ਯਤਨ ਕਰਕੇ ਇਸ ਅਮੋਲਕ ਵਸਤੂ ਨੂੰ, ਜੋ ਕਈ ਜੂਨਾਂ ਭੋਗਣ ਮਗਰੋਂ ਜੀਵ ਨੂੰ ਪਰਮਾਤਮਾ ਨਾਲ ਮੇਲ ਪ੍ਰਾਪਤ ਕਰਨ ਲਈ ਮਿਲੀ ਹੈ, ਭੰਗ ਦੇ ਭਾੜੇ ਗਵਾਉਣਾ ਤੇ ਮੰਦਾ ਕੰਮ ਕਮਾਉਣਾ ਹੈ। ਇਹ ਸਰੀਰ ਹਰੀ ਦਾ ਮੰਦਰ ਹੈ, ਇਸ ਵਿਚ ਹਰੀ ਦਾ ਵਾਸਾ ਹੈ, ਉਸ ਹਰੀ ਨੂੰ ਲੱਭਣਾ ਤੇ ਪਰਗਟ ਕਰਨਾ ਇਨਸਾਨ ਦੇ ਜੀਵਨ ਦਾ ਮਨੋਰਥ ਹੈ; ਰੱਬੀ ਜੀਵ ਨਾਲੋਂ ਵਿਛੜ ਕੇ ਜੂਨਾਂ ਵਿਚ ਪੈਂਦਾ ਹੈ ਤੇ ਉਸ ਨੂੰ ਖੁਸ਼ ਕਰਕੇ ਉਸ ਵਿਚ ਲੀਨ ਹੋ ਸਕਦਾ ਹੈ।

ਦੂਜੇ ਪਾਸੇ ਸਰੀਰ ਨੂੰ ਹੀ ਸਭ ਕੁਝ ਸਮਝ ਬਹਿਣਾ, ਇਸ ਨੂੰ ਪਾਲਣ ਪੋਸਣ ਵਿਚ ਰੁੱਝੇ ਰਹਿਣਾ, ਇਸ ਨੂੰ ਨੇਕੀ ਦੇ ਕੰਮਾਂ ਲਈ ਵਰਤਣੋਂ ਸੰਕੋਚ ਕਰਨਾ ਤੇ ਮੰਦੇ ਕੰਮਾਂ ਵਿਚ ਲਾਉਣਾ, ਵੱਡੇ ਦਰਜੇ ਦੀ ਮੂਰਖਤਾ ਤੇ ਪਾਪ ਹੈ।

***(ੲ) ਸਮਾਜ ਤੇ ਸੰਸਾਰ ਬਾਰੇ***

ਸਭ ਸੰਸਾਰ ਜੋ ਦਿੱਸਦਾ ਭਾਸਦਾ ਹੈ ਇਹ ਹਰੀ ਦਾ ਰੂਪ ਹੈ, ਇਸ ਵਿਚ ਹਰੀ ਪਰਮਾਤਮਾ ਦਾ ਵਾਸਾ ਹੈ। ਵਾਹਿਗੁਰੂ ਦਾ ਗਿਆਨ ਪ੍ਰਾਪਤ ਹੋ ਜਾਵੇ, ਤਾਂ ਉਹ ਹਰ ਥਾਂ ਇਉਂ ਦਿੱਸ ਪੈਂਦਾ ਹੈ ਜਿਵੇਂ ਕੋਈ ਸ਼ੈ ਇਨ੍ਹਾਂ ਅੱਖਾਂ ਨਾਲ ਵੇਖੀਦੀ ਹੈ। ਦੂਜੇ ਪਾਸੇ ਇਹ ਸੰਸਾਰ ਸਦਾ ਕਾਇਮ ਰਹਿਣ ਵਾਲੀ ਸ਼ੈ ਨਹੀਂ, ਇਹ ਬਦਲਦਾ ਤੇ ਨਾਸ਼ ਹੁੰਦਾ ਰਹਿੰਦਾ ਹੈ। ਇਸਦੇ ਉਲਟ ਮਨੁੱਖੀ ਆਤਮਾ, ਜੋ ਪਰਮਾਤਮਾ ਦਾ ਹੀ ਅੰਸ਼ ਹੈ, ਸਦਾ ਰਹਿਣ ਵਾਲੀ ਹਸਤੀ ਹੈ। ਇਸਦਾ ਟੀਚਾ ਜਾਂ ਆਦਰਸ਼ ਹੈ ਆਪਣੇ ਮੂਲ ਜਾਂ ਮੁੱਢ, ਅਰਥਾਤ, ਪਰਮਾਤਮਾ ਦਾ ਮੇਲ ਪ੍ਰਾਪਤ ਕਰਨਾ। ਇਸ ਕਰਕੇ ਉਹ ਟੀਚਾ ਭੁੱਲ ਕੇ, ਸੰਸਾਰ ਦੇ ਪਦਾਰਥਾਂ ਦੇ ਮੋਹ ਵਿਚ ਫਸਣਾ ਮਨੁੱਖੀ ਜੀਵਨ ਨੂੰ ਵਿਅਰਥ ਗੁਆਉਣਾ ਹੈ। ਇਹ ਜੱਗ ਸੱਚੇ ਵਾਹਿਗੁਰੂ ਦੀ ਕੋਠੜੀ ਹੈ, ਇਸ ਵਿਚ ਸੱਚੇ ਦਾ ਵਾਸ ਹੈ; ਪਰ ਇਸ ਕੋਠੜੀ ਨੂੰ ਕੋਠੜੀ ਵਾਲਾ ਸਮਝ

ਬਹਿਣਾ ਭੁੱਲ ਹੈ, ਇਸ ਵਿਚ ਉਸ ਸੱਚੇ ਨੂੰ ਲੱਭਣਾ ਤੇ ਉਸ ਨਾਲ ਇਕਮਿਕ ਹੋਣਾ ਇਨਸਾਨੀ ਜੀਵਨ ਦਾ ਆਦਰਸ਼ ਹੈ।

ਜਿਸ ਟੱਬਰ ਤੇ ਸਮਾਜ ਵਿਚ ਇਨਸਾਨ ਜੰਮਦਾ ਹੈ, ਉਸ ਨਾਲ ਸੰਬੰਧ ਵੀ ਪੂਰਬਲੇ (ਇਸ ਜਨਮ ਤੋਂ ਪਹਿਲੇ ਦੇ) ਕਰਮਾਂ ਦਾ ਸਦਕਾ ਬਣਦੇ ਹਨ, ਇਹ ਮਨੁੱਖੀ ਜੀਵਨ ਦਾ ਜ਼ਰੂਰੀ ਅੰਗ ਹਨ, ਇਸ ਤੋਂ ਨਾ ਹੀ ਨੱਸ ਜਾਣਾ ਚਾਹੀਦਾ ਹੈ ਅਤੇ ਨਾ ਹੀ ਇਨ੍ਹਾਂ ਵਿਚ ਖਪਤ ਹੀ ਹੋਣਾ ਚਾਹੀਦਾ ਹੈ। ਕਿਉਂਕਿ ਇਨ੍ਹਾਂ ਜੀਵਾਂ ਨਾਲ ਮੇਲ ਸੰਬੰਧ ਪਰਮਾਤਮਾ ਦੀ ਰਜ਼ਾ ਮੂਜਬ ਹੋਇਆ ਹੈ, ਇਹਨਾਂ ਸੰਬੰਧੀ ਫ਼ਰਜ਼ ਪੂਰੇ ਕਰਨੇ ਇਨਸਾਨ ਲਈ ਜ਼ਰੂਰੀ ਹਨ। ਕਿਉਂਕਿ ਪਰਮਾਤਮਾ ਦੀ ਟਹਿਲ ਸੇਵਾ ਕਰਨ ਦੇ ਬਰਾਬਰ ਹੈ। ਪਰਮਾਤਮਾ ਨਾਲ ਪਿਆਰ ਕਰਨ ਦਾ ਢੰਗ ਹੀ ਇਹ ਹੈ ਕਿ ਪਰਮਾਤਮਾ ਦੇ ਸਾਰੇ ਜੀਵਾਂ ਨਾਲ ਪਿਆਰ ਕੀਤਾ ਜਾਵੇ। ਜੇ ਇਨਸਾਨ ਪਰਮਾਤਮਾ ਨੂੰ ਹਰ ਥਾਂ ਹਾਜ਼ਰ ਨਾਜ਼ਰ, (ਮੌਜੂਦ ਤੇ ਸਭ ਕੁਝ ਵੇਖ ਰਿਹਾ) ਸਮਝੇ ਤਾਂ ਉਹ ਕਿਸੇ ਨਾਲ ਬੁਰਾ ਨਹੀਂ ਕਮਾਵੇਗਾ ਤੇ ਕੋਈ ਪਾਪ ਜਾਂ ਕੁਕਰਮ ਨਹੀਂ ਕਰੇਗਾ।

ਇਸ ਕਰਕੇ ਇਹ ਸਮਾਜ ਤੇ ਸੰਸਾਰ ਇਨਸਾਨ ਲਈ ਕੰਮ ਦਾ ਮੈਦਾਨ ਜਾਂ ਅਖਾੜਾ ਹੈ। ਇਸ ਵਿਚ ਘਾਲਣਾ ਘਾਲ ਕੇ ਸੇਵਾ ਕਮਾਈ ਤੇ ਪੁੰਨ ਭਲਿਆਈ ਕਰ ਕੇ, ਫ਼ਰਜ਼ਾਂ ਦੀ ਪਾਲਣਾ ਕਰ ਕੇ ਹੀ ਜੀਵ-ਆਤਮਾ, ਪਰਮ-ਆਤਮਾ ਜਾਂ ਵਾਹਿਗੁਰੂ ਨਾਲ ਮੇਲ ਪ੍ਰਾਪਤ ਕਰ ਸਕਦੀ ਹੈ।

ਪਰ ਜੀਵ ਕਮਜ਼ੋਰ ਹੈ, ਇਹ ਸੌਖਾ ਹੀ ਕੁਰਾਹੇ ਪੈ ਸਕਦਾ ਹੈ, ਇਸ ਸੰਸਾਰ ਦੇ ਗੋਰਖ ਧੰਧੇ ਜਾਂ ਭੁੱਲ-ਭਲਈਆਂ ਵਾਲੀ ਖੇਡ ਵਿਚ ਪੈ ਕੇ ਇਨਸਾਨ ਆਪਣੇ ਜੀਵਨ-ਪੰਧ ਦਾ ਨਿਸ਼ਾਨਾ ਜਾਂ ਮੰਜ਼ਲ ਭੁੱਲ ਜਾਂਦਾ ਹੈ, ਰਾਹ ਵਿਚ ਹੀ ਖੇਡੇ ਲੱਗ ਕੇ ਹੋਰ ਹੀ ਪਾਸੇ ਵਹਿ ਤੁਰਦਾ ਹੈ। ਇਸ ਕਰਕੇ ਇਨਸਾਨ ਨੂੰ ਇਸ ਰਾਹ ਦੇ ਜਾਣੂ ਆਗੂ ਦੀ ਲੋੜ ਹੈ ਜੋ ਉਸਨੂੰ ਕੇਵਲ ਰਾਹ ਹੀ ਨਾ ਦੱਸੇ ਸਗੋਂ ਉਂਗਲੀ



ਲਾ ਕੇ ਜਾਂ ਬਾਹੋਂ ਫੜ ਕੇ ਨਾਲ ਵੀ ਲੈ ਤੁਰੇ। ਅਜਿਹਾ ਸੱਚਾ ਤੇ ਸਮਰੱਥ ਆਗੂ ਸਤਿਗੁਰੂ ਹੈ।

ਇਸ ਕਰਕੇ ਸਿੱਖ, ਸਤਿਗੁਰੂ ਦੇ ਦੱਸੇ ਰਾਹ 'ਤੇ ਤੁਰਦਾ ਹੈ। ਹਰ ਸਮੇਂ ਉਸ ਤੋਂ ਪੁੱਛ-ਪੁੱਛ ਪੈਰ ਧਰਦਾ ਤੇ ਕਦਮ ਪੁੱਟਦਾ ਹੈ, ਪੈਰ ਪੈਰ ਤੇ ਉਸਦੀ ਅਗਵਾਈ ਲੋਚਦਾ ਤੇ ਉਸ ਮੂਜਬ ਜੀਵਨ-ਪੰਧ ਦੀ ਵਾਟ ਮੁਕਾਉਂਦਾ ਹੈ।

ਸਿੱਖਾਂ ਦੇ ਦਸ ਗੁਰੂ ਸਾਹਿਬਾਂ ਨੇ ਜੀਵਨ-ਪੰਧ ਬਾਰੇ ਹਰ ਤਰ੍ਹਾਂ ਤੇ ਹਰ ਪਾਸਿਓਂ ਮੁਕੰਮਲ ਉਪਦੇਸ਼ ਦਿੱਤੇ, ਪੂਰਨੇ ਪਾਏ ਤੇ ਲੀਹਾਂ ਕਾਇਮ ਕੀਤੀਆਂ ਹਨ। ਉਨ੍ਹਾਂ ਦੇ ਉਪਦੇਸ਼ ਸਾਡੇ ਪਾਸ ਗੁਰਬਾਣੀ ਦੇ ਰੂਪ ਵਿਚ ਮੌਜੂਦ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਸਾਂ ਗੁਰੂ ਸਾਹਿਬਾਂ ਦੀ ਜੋਤ ਹੈ। ਇਸ ਤੋਂ ਅਸੀਂ ਜੀਵਨ ਦੀ ਹਰੇਕ ਔਕੜ ਤੇ ਮਸਲੇ ਬਾਰੇ ਗੁਰੂ-ਉਪਦੇਸ਼ ਤੇ ਗੁਰੂ ਦਾ ਹੁਕਮ ਜਾਂ ਆਗਿਆ ਪ੍ਰਾਪਤ ਕਰ ਸਕਦੇ ਹਾਂ। ਗੁਰੂ ਸਾਹਿਬਾਂ ਦੇ ਪਾਏ ਪੂਰਨੇ ਅਤੇ ਕਾਇਮ ਕੀਤੀਆਂ ਜੀਵਨ-ਲੀਹਾਂ ਉਨ੍ਹਾਂ ਦੀਆਂ ਜੀਵਨ ਸਾਖੀਆਂ ਤੇ ਜੀਵਨ-ਕਥਾਵਾਂ ਤੋਂ ਮਲੂਮ ਹੋ ਸਕਦੀਆਂ ਹਨ।

ਤਾਂ ਤੇ ਸਿੱਖ ਦਾ ਫ਼ਰਜ਼ ਹੈ ਕਿ ਗੁਰਬਾਣੀ ਨੂੰ ਪੜ੍ਹੇ ਤੇ ਵਿਚਾਰੇ ਅਤੇ ਉਸ ਵਿਚਲੇ ਹੁਕਮਾਂ ਦੀ ਪਾਲਣਾ ਕਰੇ, ਉਨ੍ਹਾਂ ਅਨੁਸਾਰ ਆਪਣਾ ਜੀਵਨ ਢਾਲੇ। ਨਾਲ ਹੀ ਉਸਦਾ ਇਹ ਵੀ ਫ਼ਰਜ਼ ਹੈ ਕਿ ਗੁਰ-ਇਤਿਹਾਸ ਦੀ ਸ਼ਰਧਾ ਤੇ ਪ੍ਰੇਮ ਸਹਿਤ ਮੁਤਾਲਿਆ ਕਰੇ ਅਤੇ ਇਸ ਤੋਂ ਪ੍ਰਾਪਤ ਹੋਈ ਸਿੱਖਿਆ ਨੂੰ ਆਪਣੇ ਜੀਵਨ ਦਾ ਆਸਰਾ ਆਧਾਰ ਬਣਾਵੇ। ਜਿਹੜੇ ਸਿੱਖ ਬਜ਼ੁਰਗਾਂ ਮਹਾਂਪੁਰਸ਼ਾਂ ਨੇ ਗੁਰੂ ਸਾਹਿਬ ਦੇ ਹੁਕਮਾਂ ਮੂਜਬ ਜੀਵਨ ਗੁਜ਼ਾਰਿਆ ਤੇ ਜੀਵਨ-ਘਾਲ ਨੂੰ ਸਫਲ ਕੀਤਾ, ਉਨ੍ਹਾਂ ਦੀਆਂ ਸਾਖੀਆਂ, ਕਥਾਵਾਂ ਤੇ ਜੀਵਨੀਆਂ ਤੋਂ ਵੀ ਕੀਮਤੀ ਸਿੱਖਿਆ ਤੇ ਚਾਨਣ ਮਿਲ ਸਕਦਾ ਹੈ, ਉਨ੍ਹਾਂ ਦਾ ਵੀ ਮੁਤਾਲਿਆ ਕਰਨਾ ਜ਼ਰੂਰੀ ਹੈ।

ਗੁਰੂ ਜੀ ਦਾ ਕਥਨ ਹੈ :

**ਬਾਬਾਣੀਆ ਕਹਾਣੀਆ, ਪੁਤ ਸਪੁਤ ਕਰੇਨਿ॥**

*(ਪੰਨਾ ੯੫੧)*

ਵੱਡ ਵਡੇਰੇ ਮਹਾਂਪੁਰਸ਼ਾਂ ਦੀਆਂ ਜੀਵਨ-ਸਾਖੀਆਂ ਵਾਚਣ ਕਰਕੇ ਪੁੱਤ, ਸਪੁੱਤ ਜਾਂ ਚੰਗੇ ਪੁੱਤ ਬਣ ਜਾਂਦੇ ਹਨ।

ਗੁਰਬਾਣੀ ਤੇ ਗੁਰ-ਇਤਿਹਾਸ ਦੇ ਪਾਠ ਵਿਚਾਰ ਤੋਂ ਛੁੱਟ ਜੀਵਨ ਵਿਚ ਸਫ਼ਲਤਾ ਲਈ ਇਹ ਵੀ ਜ਼ਰੂਰੀ ਹੈ ਕਿ ਮਨੁੱਖ ਹਰ ਸਮੇਂ ਪਰਮਾਤਮਾ ਨੂੰ ਯਾਦ ਰੱਖੇ ਤੇ ਯਾਦ ਕਰਦਾ ਰਹੇ ਅਤੇ ਹਰ ਔਕੜ ਸਮੇਂ ਉਸ ਦੀ ਸਹਾਇਤਾ ਲਈ ਅਰਦਾਸ ਕਰੇ। ਜੇ ਉਹ ਅਜਿਹਾ ਕਰਦਾ ਰਹੇਗਾ, ਤਾਂ ਉਹ ਕਦੇ ਕੁਰਾਹੇ ਨਹੀਂ ਪਵੇਗਾ, ਕੁਕਰਮ ਨਹੀਂ ਕਮਾਵੇਗਾ। ਹਰ ਵੇਲੇ ਯਾਦ ਰੱਖਣ ਤੇ ਯਾਦ ਕਰਨ ਦਾ ਦੂਜਾ ਨਾਂ ਸਿਮਰਨ ਹੈ। ਇਸ ਕਰਕੇ ਸਿਮਰਨ ਸਿੱਖੀ ਜੀਵਨ ਦਾ ਜ਼ਰੂਰੀ ਅੰਗ ਹੈ।

ਥੋੜ੍ਹੇ ਸ਼ਬਦਾਂ ਵਿਚ ਸਿੱਖੀ ਇਹ ਦੱਸਦੀ ਤੇ ਇਹ ਮੰਗ ਕਰਦੀ ਹੈ ਕਿ ਆਦਮੀ ਨਾਮ ਜਪੇ, ਕਿਰਤ ਕਰੇ ਅਤੇ ਵੰਡ ਕੇ ਛਕੇ।

• • • • •



# ਉੱਠ ਪੰਥ ਖ਼ਾਲਸਾ ਹੋਸ਼ ਮੇਂ ਆ

ਉੱਠ ਪੰਥ ਖ਼ਾਲਸਾ ਹੋਸ਼ ਮੇਂ ਆ, ਔਰ ਨਬਜ਼ ਪਹਿਚਾਨ ਜ਼ਮਾਨੇ ਕੀ,
ਯ੍ਹਾਂ ਹਰ ਕੋਈ ਅਪਨੇ ਦਾਉ ਪੇ ਹੈ, ਸੱਚ ਬਾਤ ਕਹੂੰ, ਮਨ ਭਾਨੇ ਕੀ।
ਅਬ ਜੋਸ਼ਿ ਪੰਥ ਖਾਮੋਸ਼ ਨ ਰਹਿ, ਗ਼ੈਰੋਂ ਨੇ ਤੇਰਾ ਘਰ ਲੂਟ ਲੀਆ,
ਇੱਨ ਲੰਪਟ ਚੋਰ ਲੁਟੇਰੋਂ ਕੋ, ਤੁਝੇ ਕਸਮ ਹੈ ਰਾਹ ਪੇ ਲਾਨੇ ਕੀ।
ਯੇ ਦੰਭੀ, ਲੋਭੀ, ਪਾਖੰਡੀ, ਤੇਰੇ 'ਨਾਮ' ਪੇ ਡਾਕਾ ਡਾਲੇ ਹੈਂ।
ਇਨ ਸਭ ਕੋ ਖ਼ੂਬ, ਬੇਬਾਕੀ ਸੇ, ਤੁਝੇ ਗਰਜ਼ ਹੈ ਸਬਕ ਸਿਖ਼ਾਨੇ ਕੀ।
ਜੋ ਤੇਰਾ ਗੁਰੂ ਚੁਰਾਤੇ ਹੈਂ, ਨਕਲੀ ਗੁਰਦਾਸ ਬਨਾਤੇ ਹੈਂ,
ਉਨ ਦੁਰ-ਵਿਵਹਾਰੀ ਦੁਸ਼ਟੋਂ ਕੋ, ਰੱਖ ਹਸਰਤ ਹਾਥ ਦਿਖਾਨੇ ਕੀ।
ਜਬ ਸ਼ੇਰ ਸੇ ਜੰਗਲ ਖਾਲੀ ਹੋ, ਯਾ ਸੋਇਆ ਸ਼ਾਹਿ-ਜੰਗਲ ਹੋ,
ਤੋ ਲੰਗੜੇ ਲੂਮੜ, ਗੀਦੜ ਕੋ, ਸੂਝੇ ਹੈ ਐਂਠ ਜ਼ਮਾਨੇ ਕੀ।
ਕਭੀ ਨਾਦਰ ਤੁਝ ਸੇ ਡਰਤਾ ਥਾ, ਅਬਦਾਲੀ ਭੀ ਖ਼ਮ ਖਾਤਾ ਥਾ,
ਤਬ ਤੁਝ ਕੋ ਏਕ ਲਗਨ ਸੀ ਥੀ, ਦੁਖੀਉਂ ਕਾ ਦਰਦ ਬਟਾਨੇ ਕੀ।
ਜਬ ਤੇਰੇ ਦਰ ਪੇ ਆਤਾ ਥਾ, ਕੋਈ ਦਰਦ-ਮੰਦ, ਕੋਈ ਦੁਖਿਆਰਾ,
ਤੋ ਬਿਨ ਪੂਛੇ ਕਿ ਕੌਨ ਵੁਹ ਥਾ, ਤੁਝੇ ਧੁਨ ਥੀ ਉਸੇ ਬਚਾਨੇ ਕੀ।
ਤੂੰ ਏਕ ਅਕਾਲ ਪੁਜਾਰੀ ਹੈ, ਔਰ ਸ਼ਾਹੀ ਉਸੀ ਸੇ ਪਾਤਾ ਹੈ,
ਤੇਰੀ ਬੇਨਿਆਜ਼ੀ ਦੇਖੀ ਥੀ, ਨਵੱਬੀ ਕੋ ਠੁਕਰਾਨੇ ਕੀ।
ਜਬ ਮੁਗ਼ਲੋਂ ਨੇ ਤੁਅੱਸਬ ਮੇਂ, ਤੇਰੇ ਸਰ ਕਾ ਮੂਲ ਚੁਕਾਇਆ ਥਾ,
ਹੋ ਅਉਰ ਦੂਖਸ਼ਾਂ ਉਭਰਾ ਤੂੰ, ਤੁਝੇ ਚਾਹ ਥੀ ਸਰ ਕਟਵਾਨੇ ਕੀ।
ਗ਼ੈਰਤ ਕਾ ਤੁਝੇ ਤਕਾਜ਼ਾ ਹੈ, ਤੂੰ ਵਾਰਿਸ ਉਸ ਦਸਮੇਸ਼ ਕਾ ਹੈ,
ਜਿਸ ਏਕ ਹੀ ਮਨ ਮੇਂ ਠਾਨੀ ਥੀ, ਚਿੜੀਉਂ ਸੇ ਬਾਜ ਤੁੜਾਨੇ ਕੀ।
'ਗੋਬਿੰਦ ਗੁਰੂ' ਕਾ ਖ਼ਾਲਸਾ ਤੂ, ਹੈ ਸ਼ਾਹੀ ਕੀ ਪਰਵਾਜ਼ ਤੇਰੀ,
ਹੱਕ-ਪਰਚਮ ਜੋ ਗੁਰ ਨਾਨਕ ਕਾ, ਤੁਝੇ ਫਰਜ਼ ਹੈ ਵਿਸ਼ਵ ਝੁਲਾਨੇ ਕੀ।
ਬੱਸ, ਇਕ ਯਾਦਹਾਨੀ ਦੇਨੀ ਥੀ, ਕੜਵਾ ਯੇ ਫ਼ਰਜ਼ ਨਿਭਾਨਾ ਥਾ,
ਜਾਨੇ, ਨ ਜਾਨੇ, ਤੂ ਜਾਨੇ, ਅਪਨੀ ਥੀ ਗਰਜ਼ ਸੁਨਾਨੇ ਕੀ।